ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ

# ਹੁਕਮਨਾਮਿਆਂ ਵਿਚੋਂ

ਵਿਸ਼ਵ ਨਾਮਧਾਰੀ ਸੰਗਤ (ਰਜਿ.)

ਸ੍ਰੀ ਭੈਣੀ ਸਾਹਿਬ- 141126, ਲੁਧਿਆਣਾ

## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਸਤਿਗੁਰੂ ਰਾਮ ਸਿੰਘ ਜੀ

*(ਰੰਗੂਨ ਬੰਗਲੇ ਵਿਚ)*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੇ ਪਿਆਸੇ,
ਪਹਿਰੇਦਾਰਾਂ ਦੀਆਂ ਸਖ਼ਤੀਆਂ ਤੋਂ ਬੇਪ੍ਰਵਾਹ
ਸੰਤ ਮੀਹਾਂ ਸਿੰਘ ਜੀ ਰੰਗੂਨ (ਬਰ੍ਹਮਾ) ਵਿਖੇ ਜੰਗਲਾ ਟੱਪ ਕੇ
ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਂਦੇ ਹੋਏ ।

# ਸ੍ਰੀ ਸਤਿਗੁਰੂ ਰਾਮ ਸਿੰਘ ਜੀ
# ਦੇ
# ਹੁਕਮਨਾਮਿਆਂ ਵਿਚੋਂ

**ਵਿਸ਼ਵ ਨਾਮਧਾਰੀ ਸੰਗਤ (ਰਜਿ:)**
ਸ੍ਰੀ ਭੈਣੀ ਸਾਹਿਬ-141126 ਜ਼ਿਲ੍ਹਾ ਲੁਧਿਆਣਾ

# ਰਹਿਤ ਨਾਮਾ

*ਪਾਤਸ਼ਾਹੀ ੧੨*

੧ੴ ਸਤਿਗੁਰ ਪ੍ਰਸਾਦਿ॥

ਲਿਖਤੁਮ ਰਾਮ ਸਿੰਘ, ਹੋਰ ਸੰਮੂਹ ਖਾਲਸਾ ਜੀ ਭੈਣੀ ਦਾ ਸੰਮੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ॥

ਹੋਰ ਰਹਿਤਨਾਮਾ ਸੰਬ੍ਰਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ।। ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋ ਵਾਰੀ ਗੜਵਾ ਮਾਂਜਨਾ ਮਦਾਨ ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨੁ ਕਰਨਾ ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ-ਬੀਬੀ ਸਰਬ ਨੇ। ਜਪੁ ਜਾਪੁ ਦੁਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜਰੂਰ ਹੀ ਕੰਠ ਕਰਨੀ ਤਾਂ ਸੀਲ ਸੰਤੋਖੁ ਸਭ ਨੇ ਰਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਜੇ ਕੋਈ ਭਜਨੁ ਪੁਛਕੇ ਨਾ ਕਰੂਗਾ ਉਸ ਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲੁ ਕੋਬੋਲੁ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਛੁ ਤਾ ਭੀ ਖਿਮਾ ਕਰਨੀ ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ।

ਹਰਿ ਬਖਤ ਦੁਵਾਨੁ ਲਾਉਣਾ ਹਰ ਦਿਨ ਸਬਦੁ ਕੀਰਤਨੁ ਕਰਨਾ। ਜੇ ਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਂਡੇ ਕੋਰੇ ਲਿਆਉਣੇ ਚੌਕੇ ਵਿਚ ਬਚਨ ਧੋਇਕੇ ਬੜਨਾ। ਅਰ ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ ਹੋਮ ਦੀ ਜਗਾ ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ ਫੂਕ ਨਹੀ ਮਾਰਨੀ, ਹੋਮ ਵਿਚ ਪੋਥੀਆਂ ਉਤੋ ਬਾਣੀ ਪੜਨੀ ਚਉਪਈ ਜਪੁ ਜਾਪੁ ਚੰਡੀ ਚਰਿੱਤ੍ਰ ਅਕਾਲ ਉਸਤਤ[1] ਛੇਵਾਂ ਆਦਮੀ[2] ਅਹੂਤੀਆਂ ਪਾਵੇ ਸਤਵਾਂ[3] ਮਗਰੋਂ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੋ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾ ਕਿਸੇ ਹੀ ਥਾਂ ਦੁਵਾਨੁ ਬਿਚ ਨਹੀ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ ! ਸਾਡਾ ਧਰਮੁ ਬਨਿਆ ਰਹੇ ਜੀ। ਹੋਰ ਕਛਾਂ ਰਖਣੀਆਂ ਪਹੁਚਾ ਪਾ ਕੇ ਪਹੁਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ ਬਟਾ ਨਹੀ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ।

—*—

---

*੧. ਚੰਡੀ ਦੀ ਵਾਰ ਤੇ ਉਗ੍ਰਦੰਤੀ ਇਹ ਬਾਣੀਆਂ ਹਵਨ ਵਿਚ ਪੜ੍ਹਨ ਦਾ ਗੁਰੂ ਹਰੀ ਸਿੰਘ ਨੇ ਹੁਕਮ ਦਿਤਾ।*
*੨. ਇਹ ਭਜਨ ਕਰੇ*
*੩. ਇਹ ਵੀ ਭਜਨ ਕਰੇ*

ਹੋਰੁ ਸਾਰੀ ਸੰਗਤ ਨੇ ਸਾਤਗੀ ਏਹੀ ਜੇਹੀ ਫੜਨੀ, ਕੋਈ ਕਿਸੇ ਤਰਾਂ ਦੀ ਨਿੰਦਿਆ ਕਰੇ, ਉਸਦੇ ਬਲ ਧਿਆਨ ਨਹੀਂ ਕਰਨਾ।

*-ਹੁਕਮਨਾਮਾ ਨੰ: ੨*

***

ਪ੍ਰੇਮਸਰ ਖਿਮਾ ਧੀਰਜ ਵਾਲਿਆ ਦੇ ਸਦਾ ਅੰਗ ਸੰਗ ਹੈ ਜੀ। ਗੁਰੂ ਜੀ ਲਿਖਾ ਹੈ **ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ**

*-ਹੁਕਮਨਾਮਾ ਨੰ: ੨*

***

ਜੇਕਰ ਤੁਸੀ ਭਲੇ ਹੋਵਹੁਗੇ ਤਾ ਮੈਨੂ ਬੁਰਾ ਕਿਸੇ ਨਹੀ ਆਖਣਾ॥

*-ਹੁਕਮਨਾਮਾ ਨੰ: ੨*

***

ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਓਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ।

*-ਹੁਕਮਨਾਮਾ ਨੰ: ੩*

***

ਬਾਣੀ ਨਾਮ ਕੇ ਗੁਣਾ ਕੋ ਉਚਾਰ ਕਰਦੀ ਹੈ। ਸੋ ਇਹ

ਦੋਨੋ ਅਮੋਲਕ ਚੀਜਾ ਹੈ। ਏਨਾ ਕਾ ਕੁਛ ਮੁਲ ਨਹੀ ਕਹਿਆ ਜਾਦਾ।

*-ਹੁਕਮਨਾਮਾ ਨੰ: ੩*

***

ਮਨੁਖਾ ਜਨਮ ਤੇ ਬਿਨਾ ਕਹਾ ਨਾਮ ਦਾਨ ਇਸਨਾਨ ਹਥ ਆਵਦਾ ਹੈ।

*-ਹੁਕਮਨਾਮਾ ਨੰ: ੩*

***

ਸੋ ਗੁਰੂ ਸਾਹਿਬ ਦਾ ਹੁਕਮ ਹੈ ਜੋ ਸਵਾ ਪਹਿਰ ਰਾਤ ਰਹਿੰਦੀ ਕੇ ਸਾਥ ਇਸਨਾਨ ਕਰੇ ਸਮੇਤ ਕੇਸੀ, ਗੁਰਬਾਣੀ ਦਾ ਤੇ ਨਾਮ ਦਾ ਉਚਾਰ ਕਰੇ ਉਸਕੋ ਮੋਤੀ ਦਾਨ ਦਾ ਪੁਨ ਹੁੰਦਾ ਹੈ।

*-ਹੁਕਮਨਾਮਾ ਨੰ: ੩*

***

ਸੋ ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ।।

*-ਹੁਕਮਨਾਮਾ ਨੰ: ੩*

***

ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੋ ਉਸ ਕੇ ਵਾਸਤੇ ਸਭ ਸੁਖ ਹੋਨਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ।

*-ਹੁਕਮਨਾਮਾ ਨੰ: ੩*

***

ਗੁਰੂ ਜੀ ਦਾ ਬਚਨ ਹੈ "ਗਿਆਨੀ ਧਿਆਨੀ ਗੁਣੀ ਧਨਾਢ॥ਨਾਮ ਜਪਤ ਘਰ ਘਰ ਮੈ ਆਢ॥" ਨਾਮ ਜਪਣ ਵਾਲਿਆ ਕੇ ਸਾਥ ਹਰਿ ਜਾਗਾ ਆਢਾ ਕਰਨਗੇ, ਸੋ ਪੁਜ ਕੇ ਕੀਤਾ ਸਿਰ ਤਾਈ। ਸੋ ਜੀ ਕਿਸੇ ਸਮੇ ਦੇ ਸਰਾਫੇ ਹੋਇ ਹੈਨਿ, ਏਨਾ ਦੇ ਕੀ ਬਸ ਹੈ।

*-ਹੁਕਮਨਾਮਾ ਨੰ: ੩*

***

ਹੋਰ ਖਾਲਸਾ ਜੀ ਪ੍ਰਤੀਤ ਰਖਣੀ ਏਹੁ ਜੋ ਭਜਨ ਬਾਣੀ ਨਾਮ ਦਾਨੁ ਇਸਨਾਨ ਪਾਠੁ ਭੋਗ ਏਹੁ ਘਾਲ ਕਰੂਗਾ ਉਸ ਦਾ ਬ੍ਰਿਥਾ ਨਾ ਜਾਊਗਾ।

*-ਹੁਕਮਨਾਮਾ ਨੰ: ੩*

***

ਹੋਰ ਖਾਲਸਾ ਜੀ ਜੇ ਸਰਬੰਧੀ ਸਰੀਰ ਛੋਡ ਜਾਇ ਤਾ ਉਸ ਦੇ ਪਿਛੇ ਰੋਣਾ ਪਿਟਣਾ ਨਹੀ। ਜੇ ਕਿਛ ਬਣਿ ਆਵੈ ਜਥਾ ਸਕਤ ਪੁਨ ਦਾਨੁ ਭੋਗ ਪਾਠ, ਸਿਖਾ ਨੂ ਪ੍ਰਸਾਦਿ ਬਸਤਰ ਪੋਸਾਕ ਜਿਤਨੀ ਬਣ ਆਵੈ ਸੋ ਕਰਨਾ।

-ਹੁਕਮਨਾਮਾ ਨੰ: ੩

***

ਗੁਰੂ ਸਾਹਿਬਾ ਅਗੇ ਗਲ ਮੈ ਪਲਾ ਪਾ ਕੇ ਹਥ ਜੋੜਕੇ ਗੁਰੂ ਸਾਹਿਬਾ ਤੇ ਗੁਰਮਤ ਸਿਦਕ ਭਰੋਸਾ ਨਾਮ ਦਾਨ ਮੰਗਣਾ

ਬੇਨਤੀ ਕਰਕੇ।

*-ਹੁਕਮਨਾਮਾ ਨੰ: ੩*

***

ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਈ ਕਰਨ ਵਾਲਾ ਹੋਵੇ।

*-ਹੁਕਮਨਾਮਾ ਨੰ: ੩*

***

ਸੇਵਾ ਕਰਨ ਵਾਲੇ ਕੋ ਸੇਵਾ ਕਾ ਫਲੁ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਕੇ ਸਾਥ ਅਨੰਦ ਰਹਿਨਾ।

*-ਹੁਕਮਨਾਮਾ ਨੰ: ੩*

***

ਜੋ ਕੁੜੀ ਮਾਰੇ ਕੇ ਤਾ ਬੇਚੇ ਕੇ ਤਾ ਬਟਾ ਕਰੇ, ਅਰ ਜੇਕਰ ਅਛੀ ਤਰਾ ਮਲੂਮੀ ਹੋਏ ਜਾਵੇ ਤਾਂ ਉਸਦੇ ਨਾਲ ਨਹੀ ਬਰਤਣਾ। ਨਾ ਓਸ ਨੂੰ ਸੰਗਤ ਮੈ ਬੜਨ ਦੇਣਾ।

*-ਹੁਕਮਨਾਮਾ ਨੰ: ੪*

***

ਬੇਨਤੀ ਕਰਦੇ ਰਹਿਆ ਕਰੋ ਅੰਤ੍ਰਜਾਮੀ ਪ੍ਰਮੇਸਰ ਅਗੇ। ਪ੍ਰਮੇਸਰ ਸਭ ਸੁਣਦਾ ਵੀ ਹੈ ਤੇ ਸਭ ਕੁਛ ਦੇਣ ਨੂ ਸਮਰਥ ਹੈ, ਸਤ੍ਰਿ ਕਰਕੇ ਮੰਨਣੀ ਏਹੁ ਬਾਤ।

*-ਹੁਕਮਨਾਮਾ ਨੰ: ੪*

***

ਅਰ ਭੁਖਾ ਕੋਈ ਬੀ ਹੋਵੇ ਚਾਹੇ, ਭੁਖੇ ਨੂ ਅੰਨ ਦੇਣ ਦਾ ਵਡਾ ਪੁੰਨ ਹੈ, ਗੁਰੂ ਸਾਹਿਬ ਦਾ ਹੁਕਮ ਹੈ।

*-ਹੁਕਮਨਾਮਾ ਨੰ: ੫*

***

ਪਿਛਲੀ ਰਾਤ ਉਠਕੇ ਜਰੂਰ ਇਸਨਾਨੁ ਕਰਨਾ ਜਨਾਨੇ ਮਰਦਾਨੇ ਜਰੂਰ ਬਾਣੀ ਕੰਠ ਕਰਨੀ

*-ਹੁਕਮਨਾਮਾ ਨੰ: ੧੦*

***

ਪਰ ਜੀ ਤੁਸੀਂ ਏਹੁ ਬਾਤ ਪ੍ਰਤੀਤ ਕਰਕੇ ਜਾਣਨੀ ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ, ਪ੍ਰਮੇਸਰ ਨੇ ਪਾਇ ਛੋਡਾ ਹੈ ਏਨਾ ਨੂ।

*-ਹੁਕਮਨਾਮਾ ਨੰ: ੧੦*

***

ਸਭਨੂ ਕੁੜੀ ਮੁੰਡੇ ਨੂ ਅਖਰ ਪੜਾਇ ਦੇਣੇ ਗੁਰਮੁਖੀ॥

*-ਹੁਕਮਨਾਮਾ ਨੰ: ੧੨*

***

ਏਹੁ ਭੀ ਸਭ ਕੋ ਸੁਣਾਇ ਦੇਣੀ ਜੂਠਾ ਨਾ ਕੋਈ ਕਿਸੇ ਨੂ ਦੇਵੇ, ਨਾ ਕੋਈ ਜੂਠਾ ਲੇਵੇ। ਏਹੁ ਕਾਸਦਾ ਸੀਤ ਪ੍ਰਸਾਦਿ ਹੈ?

*-ਹੁਕਮਨਾਮਾ ਨੰ: ੧੨*

***

ਸੀਤ ਪ੍ਰਸਾਦਿ ਤਾ ਬਚਨ ਮੰਨਣਾ ਹੈ। ਗੁਰੂ ਜੀ ਨੇ ਤਾ ਏਹੁ ਸੀਤ ਪ੍ਰਸਾਦਿ ਕਹਾ ਹੈ ਅਜ ਦੇ ਸਮੇ।

*-ਹੁਕਮਨਾਮਾ ਨੰ: ੧੨*

***

ਅਛੀ ਤਰਾ ਨਿਗਾ ਕਰਕੇ ਦੇਖ ਲੇਵਹੁ ਸਾਰੇ ਹੀ, ਬਾਣੀ ਪੜਨ ਬਾਲਾ ਕੋਈ ਭਾਵੇ ਡਿਗਾ ਹੋਵੈ ਨਹੀ ਬਾਣੀ ਪੜਨ ਬਾਲੇ ਬਹੁਤੇ ਡਿਗੇ ਹੋਣਗੇ ਮੈਨੂ ਤਾ ਇਉ ਮਲੂਮ ਹੁੰਦੀ ਹੈ।

*-ਹੁਕਮਨਾਮਾ ਨੰ: ੧੨*

***

ਕੁੜੀਆ ਮੁੰਡਿਆ ਤੇ ਅਛੀ ਤਰਾ ਭਜਨ ਕਰਾਉਣਾ, ਬਾਣੀ ਕੰਠ ਕਰਾਉਣੀ ਸਭਦੇ। ਬਾਣੀ ਪੜਾਉਣੀ, ਗ੍ਰੰਥ ਸਾਹਿਬ ਦੇ ਪਾਠ ਕਰਾਉਣੇ ਅਰ ਪਿਛਲੀ ਰਾਤ ਸਭ ਕੋ ਇਸਨਾਨੁ ਕਰਾਕੇ ਭਜਨ ਕਰਾਉਣਾ।

*-ਹੁਕਮਨਾਮਾ ਨੰ: ੧੫*

***

ਭਜਨ ਬਾਣੀ ਤੇ ਬਿਨਾ ਭਾਵੇ ਕੋਈ ਕਿਤਨਾ ਕੰਮ ਕਰੇ ਰਿਜਕ ਦਾ ਬਾਧਾ ਨਹੀਂ ਹੁੰਦਾ ਜੇ ਰਿਜਕ ਬੀ ਹੈ ਕਿਸੇ ਪਾਸ ਬਹੁਤਾ, ਉਧੀ ਨੀਤ ਨਹੀ ਭਰਦੀ, ਤਰਿਸਨਾ ਦੀ ਅਗ ਸਦਾ ਈ ਲਗੀ ਰਹਿੰਦੀ ਹੈ।

*-ਹੁਕਮਨਾਮਾ ਨੰ: ੧੫*

***

ਹੋਰ ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦੰਮ ਲੈਣੇ। ਜੇਹੜਾ ਲਟਕੀ ਮਾਰੇ ਬੇਚੇ, ਵਟਾ ਕਰੇ ਉਸਦੇ ਹਥ ਦਾ, ਘਰ ਦਾ, ਅੰਨ ਪਾਣੀ ਨਹੀ ਵਰਤਨਾ। ਉਸਨੂੰ ਸੰਗਤ ਵਿਚ ਨਹੀ ਬੜਨ ਦੇਣਾ।

*-ਹੁਕਮਨਾਮਾ ਨੰ: ੨੦*

***

ਕਿਸੇ ਦਾ ਧਨ ਪਦਾਰਥ ਨਹੀ ਲੈਣਾ। ਕਿਸੇ ਦਾ ਧਕਾ ਕਰਕੇ ਨਾ ਚੋਰੀ ਕਰਕੇ ਨਾ ਠਗੀ ਕਰਕੇ ਕਖ ਆਦਿਕ ਬੀ ਨਹੀ ਲੈਣਾ।

*-ਹੁਕਮਨਾਮਾ ਨੰ: ੨੦*

***

ਹੋਰ ਭਾਈ ਕੋਈ ਮੰਦਾ ਫਿਕਾ ਬੀ ਬੋਲੇ ਤਾ ਬੀ ਸਿੰਘ ਨੂੰ ਧੀਰਜ ਕਰਨੀ ਚਾਹੀਦੀ ਹੈ। ਛੇਤੀ ਹੀ ਗਲ ਨਹੀ ਪੈ ਜਾਣਾ ਚਾਹੀਦਾ।

*-ਹੁਕਮਨਾਮਾ ਨੰ: ੨੦*

***

ਹਮੇਸਾ ਏਹ ਭੀ ਮੰਗਣਾ ਹੇ ਮਹਾਰਾਜ ਬੇਸਿਦਕੀਓ, ਬੇਮੁਖੀਓ ਰਖ ਲਈ ਤੇਰੀ ਸਰਨਿ ਹੈ।

*-ਹੁਕਮਨਾਮਾ ਨੰ: ੨੧*

***

ਜੋ ਅਠਾਰਾ ਬਰਸਾ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹੁ ਕਰਨਾ, ਉਰੇ ਨਹੀ ਕਰਨਾ।

-ਹੁਕਮਨਾਮਾ ਨੰ: ੨੩

***

ਹੋਰ ਬਗਾਨੀ ਅੰਸ ਕਿਸੇ ਤਰ੍ਹਾ ਬੀ ਨਾ ਲੈਣੀ, ਚੁਰਾ ਕੇ ਨਾ ਖੋਹ ਕੇ, ਨਾ ਠੱਗੀ ਕਰਕੇ। ਜੋ ਡਿਗੀ ਪਈ ਬੀ ਲਭੇ ਤਾ ਜਿਸਦੀ ਹੋਵੇ ਉਸਕੋ ਦੇ ਦੇਣੀ।

-ਹੁਕਮਨਾਮਾ ਨੰ: ੨੮

***

ਅਰ ਕਰਿਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੋ ਬੀ ਬਡਾ ਪਾਪੁ ਹੈ। ਸੋ ਖਾਲਸਾ ਜੀ ਬਗਾਨੀ ਅੰਸ ਦਾ ਸਦਾ ਤਿਆਗ ਕਰਨਾ ਏਹੁ ਬਡਾ ਧਰਮੁ ਹੈ।

-ਹੁਕਮਨਾਮਾ ਨੰ: ੨੮

***

ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਰੁ ਬੱਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ

-ਹੁਕਮਨਾਮਾ ਨੰ: ੨੮

***

ਸੋ ਏ ਦੋਨੋ ਨਹੀ ਮਾਸ ਤੇ ਛਰਾਬ ਬਰਤਣੇ ਏਹ ਤੇ ਮਲੇਛਾ ਦਾ ਖਾਣਾ ਹੈ। ਜੋ ਖਾਊ ਉਸਦੀ ਬੁਧਿ ਮਲੇਛੀ ਹੋਇ ਜਾਊਗੀ।

*-ਹੁਕਮਨਾਮਾ ਨੰ: ੨੮*

***

ਅਰੁ ਸਾਰੀਆ ਬਖਸਾ ਬੀ ਕਰਨ ਵਾਲਾ ਨਾਮ ਈ ਹੈ। ਜਿਥੇ ਨਾਮ ਹੋਊ ਉਥੇ ਸਾਰੇ ਸੁਕ੍ਰਿਤ ਆਇ ਕਠੇ ਹੋਣਗੇ ਅਰ ਸਾਰੇ ਈ ਦੁਕ੍ਰਿਤ ਭਜਿ ਜਾਣਗੇ। ਸੋ ਜੀ ਮੈ ਤਾ ਜੋ ਲਿਖਾ ਹੈ ਸੋ ਈ ਲਿਖਾ ਹੈ ਜੋ ਗੁਰੂ ਜੀ ਦਾ ਹੁਕਮ ਹੈ।

*-ਹੁਕਮਨਾਮਾ ਨੰ: ੩੩*

***

ਮੇਹਰ ਸਿੰਘ ਤੂ ਆਖਦਾ ਮੇਤੇ ਬਾਣੀ ਕੰਠ ਨਹੀ ਹੁੰਦੀ, ਸੋ ਕਿਉ ਨਹੀ ਹੁੰਦੀ? ਜੇ ਦੋ ਤੁਕਾ ਨਿਤ ਕਰੇ ਤਾ ਬੀ ਬਹੁਤ ਕੰਠ ਹੋਇ ਜਾਦੀ ਹੈ। ਬਾਣੀ ਕੰਠ ਕਰਨ ਤੇ ਅਰ ਪੜਨ ਤੇ ਆਲਸ ਨ ਕਰ, ਜੁਵਾ ਬਸਤਾ ਹੈ ਹੁਣ ਤੇਰੀ।

*-ਹੁਕਮਨਾਮਾ ਨੰ: ੩੫*

***

ਹੁਣਿ ਕੋਈ ਫੇਰਿ ਸਾਡੀ ਵਲਿ ਆਵੇ, ਸਭਨੇ ਇਹੁ ਲਿਖਣਾ ਜੋ ਐਨੇ ਐਤਨੀ ਬਾਣੀ ਕੰਠ ਕੀਤੀ ਹੈ। ਏਨੇ ਏੱਨੀ ਬਾਣੀ ਕੰਠ ਕੀਤੀ ਹੈ। ਆਪੋ ਆਪਣੀ ਸਭਨੇ ਲਿਖਣੀ

ਨਿਆਰੀ ਨਿਆਰੀ।

*-ਹੁਕਮਨਾਮਾ ਨੰ: ੩੫*

***

ਭਜਨ ਤੇ ਬਿਨਾ ਰੋਗ ਸੋਗ ਲਗੇ ਰਹਿੰਦੇ ਹਨ।

*-ਹੁਕਮਨਾਮਾ ਨੰ: ੩੫*

***

ਆਪਣੇ ਬਲੋਂ ਜਰਾ ਸੀਰੀ ਨਾਲ ਨਰਮਾਈ ਰਖਣੀ, ਥੋੜੇ ਕਖ ਪਠੇ ਬਲੋਂ ਗਲ ਨਹੀ ਪੈਣਾ। ਜੇ ਆਪ ਨਰਮਾਈ ਰਖੋਗੇ, ਸੀਰੀ ਕੰਮ ਬੀ ਅਛਾ ਕਰਨਗੇ।

*-ਹੁਕਮਨਾਮਾ ਨੰ: ੩੫*

***

ਝੂਠ ਮੈ ਫੁਰਤੀ ਚਲਾਕੀ ਤਾ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ। ਸਚ ਬਰਾਬਰ ਦਮ ਨਹੀ।

*-ਹੁਕਮਨਾਮਾ ਨੰ: ੪੩*

***

ਜੋ ਕੋਈ ਬਟਾ ਕਰੂਗਾ, ਬਿਆਜ ਲਊਗਾ ਕੰਨਿਆ ਦਾ ਪੈਸਾ ਲਊਗਾ, ਕੰਨਿਆ ਮਾਰੂਗਾ ਉਸਦੇ ਨਾਲ ਨਹੀਂ ਵਰਤਣਾ।

*-ਹੁਕਮਨਾਮਾ ਨੰ: ੪੪*

***

ਮੈ ਤੇ ਬਥੇਰੇ ਉਪਾ ਕਰਿ ਦੇਖੇ ਸੁਖ ਦੇ ਬਾਸਤੇ, ਸੁਖ ਨ ਹੋਆ। ਜਾ ਸੁਖ ਹੋਆ ਤਾ ਨਾਮ ਤੇ ਈ ਹੋਆ ਭਾਈ। ਤਾ ਹੀ ਮੈ ਸਭਿ ਕਿਸੇ ਨੂ ਆਖਦਾ ਹਾ ਭਾਈ ਨਾਮ ਜਪੋ, ਨਾਮ ਜਪੋ, ਅਖੀ ਦੇਖ ਕੇ ਨਾਮ ਦੀ ਬਡਿਆਈ ਕੋ।

*-ਹੁਕਮਨਾਮਾ ਨੰ: ੪੫*

***

ਜਿਤਨੇ ਸੁਖ ਹੈਨ ਲੋਕ ਦੇ ਪਰਲੋਕ ਦੇ, ਸੋ ਸਾਰੇ ਗੁਰਮਤਿ ਮੈ ਹੈਨ। ਜਿਤਨੇ ਦੂਖ ਹੈਨ ਸੁ ਮਨਮਤ ਮੈ ਹੈਨ।

*-ਹੁਕਮਨਾਮਾ ਨੰ: ੫੩*

***

ਮਨਮਤਿ ਏਸ ਦਾ ਨਾਉ ਹੈ ਜੋ ਬਾਣੀ ਪੜੀ ਪਰ ਬਾਣੀ ਦਾ ਆਖਿਆ ਨਾ ਕੀਤਾ। ਫੇਰ ਬਾਣੀ ਵੀ ਛੁਟਿ ਜਾਦੀ ਹੈ।

*-ਹੁਕਮਨਾਮਾ ਨੰ: ੫੫*

***

ਹੋਰ ਤੁਸੀ ਨਹੀ ਕਿਸੇ ਨਾਲ ਵੈਰ ਭਾਉ ਰਖਣਾ। ਜੋ ਕੋਈ ਤੁਸਾ ਦੇ ਨਾਲ ਰਖੇ ਤਾ ਪਿਆ ਝਖ ਮਾਰੇ। ਆਪੇ ਈ ਹਾਰ ਜਾਊਗਾ ਖੇਹ ਖਾ ਕੇ।

*-ਹੁਕਮਨਾਮਾ ਨੰ: ੫੬*

***

ਪਰਮੇਸਰ ਦਾ ਭਜਨ ਕਰਨਾ, ਪਰਮੇਸਰ ਅਛੀ ਕਰੇਗਾ। ਭਜਨੁ ਬਿਨਾ ਦੁਆਈ ਬੀ ਨਹੀ ਫਾਇਦਾ ਕਰਦੀ। ਨਾਲੇ ਸਿਖਾ ਨੂ ਪ੍ਰਸਾਦਿ ਛਕਾਉਣ ਤੇ ਨਾਲੇ ਭਜਨ ਕਰਨ ਤੇ ਦੁਆਈ ਅਛਾ ਗੁਣ ਕਰਦੀ ਹੈ।

*-ਹੁਕਮਨਾਮਾ ਨੰ: ੫੭*

***

ਹੋਰੁ ਭਾਈ ਤੂ ਜੋ ਸੀਤ ਪ੍ਰਸਾਦਿ ਦੀ ਬਾਤ ਲਿਖੀ ਹੈ, ਸੋ ਜੀ ਸੀਤ ਪ੍ਰਸਾਦੁ ਤਾ ਮੇਰਾ ਬਚਨੁ ਹੈ। ਜੋ ਬਚਨੁ ਮੰਨੇਗਾ ਉਸਕੋ ਅਨੇਕ ਸੁਖ ਹੋਣਗੇ। ਜੂਠੇ ਟੁਕੜੇ ਤੇ ਕੁਛੁ ਨਹੀ ਲਾਭੁ ਹੁੰਦਾ।

*-ਹੁਕਮਨਾਮਾ ਨੰ: ੬੧*

***

ਸੋ ਸਭੋ ਹੀ ਦੁਖੁ ਕਟਿ ਜਾਊਗਾ। ਢੂਈ ਦੁਖ, ਸੁੰਨਪਾਤੁ, ਮਿਰਗੀ ਬੀ, ਭੂਤੁ ਭੀ, ਹੋਰੁ ਬੀ ਜੋ ਮਾਨੁਖਾ ਕੋ ਮਾਨੁਖ ਦੁਖੁ ਦੇ ਰਹੈ, ਹੋਰੁ ਬੀ ਜੋ ਨੰਗ ਭੁਖ ਕਾ ਦੁਖੁ ਹੈ, ਸੋ ਸਾਰਾ ਈ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ।

*-ਹੁਕਮਨਾਮਾ ਨੰ: ੬੨*

***

ਸਿਖੀ ਤਾ ਭਾਈ ਗੁਰ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਮੰਨੇ ਸਿਖ ਨਹੀ ਬਣਦਾ, ਨਹੀ ਸਾਧੁ ਬਣਦਾ ਹੈ, ਭਾਮੇ ਕਿਤਨੇ ਬਾਣੇ ਬਣਾਵੇ ਕੋਈ, ਪਰ ਗੁਰੂ ਸਬਦ ਮੰਨੇ ਬਿਨਾ ਕੁਛ ਵੀ ਨਹੀ ਹਥਿ ਆਉਦਾ, ਏਹੁ ਸ੍ਰਬ ਸਾਸਤ੍ਰਾ ਕਾ ਮਤੁ ਹੈ।

*-ਹੁਕਮਨਾਮਾ ਨੰ: ੬੩*

***

ਜਿਤਨੇ ਸਰੀਰ ਘਰ ਵਿਚ ਹੈਨ ਸਬਨੇ ਬਾਣੀ ਕੰਠ ਕਰਨੀ ਤੇ ਭਜਨ ਕਰਨਾ, ਨਾਲੇ ਬਾਣੀ ਪੜਨੀ। ਸਵਾ ਪੀਹਰ ਤੇ ਉਠ ਕਰ ਸਭ ਇਸਨਾਨ ਕਰਿਆ ਕਰੋ, ਰਾਤ ਕੋ ਜੋਟੀਆ ਕੇ ਸਬਦ ਪੜ ਲੈਣੇ ਥੋਹੜੇ।

*-ਹੁਕਮਨਾਮਾ ਨੰ: ੬੪*

***

* "Hold a very Strict and careful supervision over "HAZRU" the headquarters of Guru Ram Singh's Sect and to watch carefully any sign of active correspondence going on, eithier by letter on otherwise."

***Lieutenant Governer***

***Panjab***

*8th June, 1863*

* "80,000 necklaces (Mala) have been given away by Guru Ram Singh to a like number of admitted disciples."

***Secret Report by Captaine Thulloch***

***Sialkot***

*27th Oct., 1866*

* "I see in the earlier papers that Ram Singh was looked upon as a Successor or actual re-embodiment of Guru Nanak, the Saint, he is now the representative of Govind the Warrier."

**J.M. Machnabh**

**Comissioner Ambala Division**

(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ਼ ਗਵਨ)
ਜਿਉਂ ਹੀ 17 ਜਨਵਰੀ 1872 ਈਸਵੀ ਨੂੰ ਗਾਡੀਵਾਨ ਗੁਰਦਿਤ ਸਿੰਘ ਨੇ ਗੱਡ ਤੋਰੀ ਅਤੇ ਕਾਲੀ ਕੰਬਲੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੇ ਜਿਉਂ ਹੀ ਉੱਚੀ ਬਾਂਹ ਕਰਕੇ ਸੰਗਤ ਨੂੰ ਧੀਰਜ ਦੇਣਾ ਚਾਹਿਆ ਤਾਂ ਸੰਗਤਾਂ ਭੁੱਬਾਂ ਮਾਰ ਮਾਰ ਰੋਣ ਲੱਗੀਆਂ ਮਸਤਾਨੀਆਂ ਹੋ ਗਈਆਂ, ਸਤਿਗੁਰਾਂ ਦਾ ਵਿਛੋੜਾ ਅਸਹਿ ਹੋ ਗਿਆ ਸੀ। ਅੱਜ ਤੱਕ ਨਾਮਧਾਰੀ ਜਗਤ ਸਤਿਗੁਰਾਂ ਦੀ ਉਡੀਕ ਵਿਚ ਅੱਖਾਂ ਵਿਛਾਈ ਬੈਠਾ ਹੈ।
artCave Printers. Ph: 0161-2774236.